ਯਹੀ ਆਸ ਪੂਰਨ ਕਰੋ ਤੁਮ ਹਮਾਰੀ ॥ ਮਿਟੈ ਕਸਟ ਗਊਅਨ ਛੁਟੈ ਖੇਦ ਭਾਰੀ ॥

ੴ

(ਗੁਰੁਮਤ)

# ਗਊ ਰੱਖਯਾ ਪ੍ਰਬੋਧ

ਰਚੱਯਤਾ

ਭਾਈ ਨਿਧਾਨ ਸਿੰਘ ਜੀ 'ਆਲਿਮ'

(ਸਾਬਕਾ)

ਸੰਪਾਦਕ 'ਸਤਿਜੁਗ, ਅਤੇ 'ਕੂਕਾ,

ਲਾਹੌਰ

---

ਰਾਮ ਰਜੀ ਪ੍ਰੈਸ (ਭਾਟੀ ਗੇਟ) ਲਾਹੌਰ ਵਿਚ ਸਰਦਾਰ
ਭਗਵਾਨ ਸਿੰਘ "ਦਾਸ" ਪ੍ਰਿੰਟਰ ਦੇ ਯਤਨ ਨਾਲ ਛਪਿਆ

ਪਹਿਲੀ ਵਾਰ ੧੦੦੦ ਮੋਖ =)॥

Sri Satguru Jagjit Singh Ji Elibrary NamdhariElibrary@gmail.com





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ਯਹੀ ਆਸ ਪੂਰਨ ਕਰੋ ਤੁਮ ਹਮਾਰੀ
ਮਿਟੈ ਕਸ਼ਟ ਗਊਅਨ ਛੁਟੈ ਖੇਦ ਭਾਰੀ

ੴ

(ਗੁਰੁਮਤ)

# ਗਊ ਰੱਖਯਾ ਪ੍ਰਬੋਧ

ਰਚੱਯਤਾ


ਭਾਈ ਨਿਧਾਨ ਸਿੰਘ ਜੀ 'ਆਲਿਮ'
(ਸਾਬਕਾ)
ਸੰਪਾਦਕ 'ਸਤਿਜੁਗ, ਅਤੇ 'ਕੂਕਾ,
ਲਾਹੌਰ


---


ਗਾਮ ਬਰੀ ਪ੍ਰੈਸ (ਭਾਟੀ ਗੇਟ) ਲਾਹੌਰ ਵਿਚ ਸਰਦਾਰ
ਭਗਵਾਨ ਸਿੰਘ "ਦਾਸ" ਪ੍ਰਿੰਟਰ ਦੇ ਯਤਨ ਨਾਲ ਛਪਿਆ

ਪਹਿਲੀ ਵਾਰ ੧੦੦੦ ਮੋਖ =)॥



Sri Satguru Jagjit Singh Ji Elibrary NamdhariElibrary@gmail.com

# ਸਮਰਪਣ

ਸਿਖ ਇਤਿਹਾਸ ਮੈਂ ਜੋ ਗੋ ਰੱਖਛਾ ਕੇ ਵਿਸ਼ਯ ਮੇਂ ਵਰਣਨ ਕੀਆ ਗਿਆ ਹੈ, ਉਸਕੇ ਅਧਾਰ ਪਰ ਮੈਨੇ ਯਹ ਛੋਟਾ ਸਾ ਟਰੇਕਟ ਲਿਖਾ ਹੇ, ਜਿਸ ਸੇ ਮੇਰਾ ਪਯੋਜਨ ਕੇਵਲ ਯਹ ਹੈ, ਕਿ ਇਸ ਪਵਿਤ੍ਰ ਧਾਰਮਕ ਕ੍ਰਤਵਯ (ਗੋਰਖਛਾ) ਕੇ ਸੰਬੰਧ ਮੇਂ ਨਵੀਨ ਸਭ੍ਯਤਾ ਕੇ ਸਿਖੋਂ ਨੇ ਜੋ ਸੰਦੇਹ ਪੈਦਾ ਕਰ ਦੀਏ ਹੈਂ, ਉਨੇਂ ਨਵਿਰਤ ਕੀਆ ਜਾਏ। ਮੇਰੀ ਯਹ ਪ੍ਰਬਲ ਇਛਾ ਹੈ। ਕਿ ਇਸ ਕਾ ਪ੍ਰਚਾਰ ਹਿੰਦੂਓਂ ਤਥਾ ਸਿਖੋਂ ਮੇਂ ਅਧਿਕਤਰ ਹੋਨਾ ਚਾਹੀਏ, ਜਿਸਕੇ ਲੀਏ ਮੇਰਾ ਵਿਚਾਰ ਹੈ, ਕਿ ਪੂਜਨੀਯ ਪੰਡਤਿ ਮਦਨ ਮੋਹਨ ਮਾਲਵੀਯ ਜੀ, ਯਦੀ ਤਨਿਕ ਮਾਤ੍ਰ ਭੀ ਇਸ ਓਰ ਧਯਾਨ ਦੇਂਗੇ ਤੋਂ ਅਤੀ ਸੁਖੈਨਤਾ ਸੇ ਯਹ ਸ਼ੁਭ ਕਾਰਯ ਪੂਰਣਤਾ ਕੀ ਸੀਮਾਂ ਤਕ ਪਹੁੰਚ ਸਕੇਗਾ ਇਸ ਅਧਾਰ ਪਰ ਮੈਂ ਇਨ ਟੂਟੇ ਫੂਟੇ ਸ਼ਬਦੋਂ ਦੁਆਰਾ ਇਸ (ਟਰੇਕਟ) ਕਾ ਸਮਰਪਣ ਆਪ ਹੀ ਕੇ ਮਾਨਯ ਯੋਗ ਨਾਮ ਪਰ ਕਰਤਾ ਹੂੰ। ਆਸ਼ਾ ਹੈ ਕਿ ਪੰਡਤਿ ਜੀ ਮਹਾਰਾਜ ਇਸੇ ਪ੍ਰਵਾਨ ਕਰਨੇ ਕੀ ਕ੍ਰਿਪਾ ਕਰੇਂਗੇ।

ਸੇਵਕ—'ਕਰਤਾ'

Sri Satguru Jagjit Singh Ji Elibrary NamdhariElibrary@gmail.com

# ਭੂਮਿਕਾ

ਹਿੰਦੂ ਧਰਮ ਵਿਚ ਗੋਰੱਖਯਾ ਦਾ ਅਸੂਲ ਇਕ ਧਾਰਮਕ ਹੈਸੱਯਤ ਰਖਦਾ ਹੈ। ਏਥੋਂ ਤਕ ਕਿ ਰਿਸ਼ੀਆਂ ਮੁਨੀਆਂ ਅਤੇ ਪ੍ਰਾਚੀਨ ਹਿੰਦੂ ਬਜ਼ੁਰਗਾਂ ਨੇ ਅਪਣਾ ਤਨ ਮਨ ਅਤੇ ਧਨ ਨਿਊਛਾਵਰ ਕਰਕੇ ਵੀ ਗਊ ਰਖਯਾ ਕਰਨਾ ਅਪਣਾ ਫਰਜ਼ ਸਮਝਿਆ ਹੋਇਆ ਸੀ। ਵਰਤਮਾਨ ਕਾਲ ਦਾ ਹਿੰਦੂ ਜਗਤ ਵੀ ਗਊ ਮਾਤਾ ਦੀ ਆਨ ਬਦਲੇ ਅਪਣੇ ਬਜ਼ੁਰਗਾਂ ਦੇ ਪੂਰਣਿਆਂ ਉਤੇ ਤੁਰਣ ਨੂੰ ਤਯਾਰ ਹੈ।

ਭਾਵੇਂ ਖਾਲਸਾ ਪੰਥ ਵਿਚ ਵੀ ਇਸ ਪਵਿਤ੍ਰ ਅਸੂਲ (ਗਊ ਰੱਖਯਾ) ਦਾ ਮੰਨਣਾ ਇਕ ਧਾਰਮਕ ਫਰਜ਼ ਰਿਹਾ ਹੈ, ਪ੍ਰੰਤੂ ਵਰਤਮਾਨ ਸਮੇਂ ਵਿਚ ਨਵੀਨ ਰੌਸ਼ਨੀ ਦੇ ਸਿਖਾਂ ਨੇ ਇਹ ਕਹਿਣਾਂ ਸ਼ੁਰੂ ਕਰ ਦਿਤਾ ਹੈ ਕਿ "ਗਊ ਰੱਖਯਾ ਦੇ ਅਸੂਲ ਨਾਲ ਸਿਖਾਂ ਦਾ ਕੋਈ ਧਾਰਮਕ ਸੰਬੰਧ ਨਹੀਂ ਹੈ" ਚੂੰਕਿ ਇਹ ਇਕ ਹਿੰਦੂਆਂ ਦਾ ਅਸੂਲ ਹੈ, ਅਤੇ ਖਾਲਸਾ ਹਿੰਦੂ ਨਹੀਂ ਹੈ, ਇਸ ਲਈ ਗਊ ਰੱਖਯਾ ਦੇ ਹਿੰਦੂ ਅਸੂਲ ਨੂੰ ਅਪਣਾ ਪੰਥਕ ਅਸੂਲ ਸਮਝਣਾਂ ਖਾਲਸਾ ਜੀ ਲਈ ਕੋਈ ਅਕਲ ਦੀ ਗੱਲ ਨਹੀਂ। ਭਾਵੇਂ ਸਿਖਾਂ ਦੀ ਜ਼ਬਾਨ ਵਿਚੋਂ ਉਕਤ ਸ਼ਬਦਾਂ ਦਾ ਨਿਕਲਨਾਂ ਸਰਵਥਾ ਅਨਉਚਿਤ ਅਤੇ ਅਯੋਗ ਹੈ, ਪ੍ਰੰਤੂ ਉਹ ਜ਼ੋਰ ਸ਼ੋਰ ਨਾਲ ਇਸ ਉਲਟੇ ਪ੍ਰਚਾਰ ਉਤੇ ਤੁਲੇ ਹੋਏ ਹਨ। ਕਿਉਂਕਿ ਉਨਾਂ ਦੇ ਇਸ ਪ੍ਰਚਾਰ ਨਾਲ ਗਊ ਰਖਯਾ ਦੇ ਅਸੂਲ ਸਬੰਧੀ ਖਾਲਸਾ ਜੀ ਦੀ ਪੋਜ਼ੀਸ਼ਨ ਸਾਫ ਨਹੀਂ ਰਹਿੰਦੀ, ਇਸ ਲਈ ਇਸ ਨਿਕੇ ਜੇਹੇ ਟ੍ਰੈਕਟ ਦੁਆਰਾ ਗੁਰੂ ਇਤਹਾਸ ਦੇ

Sri Satguru Jagjit Singh Ji Elibrary NamdhariElibrary@gmail.com

ਪ੍ਰਮਾਣਾਂ ਅਨੁਸਾਰ ਇਸ ਪ੍ਰਕਰਣ ਤੇ ਪੂਰਣ ਵਿਚਾਰ ਕੀਤੀ ਗਈ ਹੈ, ਅਤੇ ਛੇਕੜ ਵਿਚ ਇਹ ਸਿਧ ਕੀਤਾ ਗਿਆ ਹੈ, ਕਿ ਗਊ ਰਖਯਾ ਦਾ ਅਸੂਲ ਸਿਖਾਂ ਦੇ ਧਾਰਮਕ ਅਸੂਲਾਂ ਦਾ ਇਕ ਪ੍ਰਧਾਨ ਅੰਗ ਹੈ। ਇਸ ਲਈ ਹਰ ਇਕ ਸਿਖ ਨੂੰ ਅਪਣੀ ਫਰਜ ਪਛਾਣਕੇ ਗਊ ਦੀ ਸੇਵਾ, ਰਖਯਾ, ਅਤੇ ਨਸਲ ਬ੍ਰਿਧੀ ਅਰਥ ਹਰ ਪ੍ਰਕਾਰ ਦੀ ਕੁਰਬਾਨੀ ਦੇਣ ਵਾਸਤੇ ਤਤਪਰ ਹੋ ਜਾਣਾ ਚਾਹੀਦਾ ਹੈ। ਆਸ਼ਾ ਹੈ ਪਾਠਕ ਜਨ ਇਸ ਟਰੈਕਟ ਨੂੰ ਵਾਚਕੇ ਇਸ ਥੀਂ ਪੂਰਣ ਲਾਭ ਉਠਾਣ ਦਾ ਯਤਨ ਕਰਨਗੇ ਅਤੇ ਤ੍ਰੁਟੀਆਂ ਸਬੰਧੀ ਖਿਮਾਂ ਦਾ ਦਾਨ ਬਖਸ਼ਕੇ ਕਿਰਤਾਰਥ ਕਰਨਗੇ।

'ਆਲਿਮ'

Sri Satguru Jagjit Singh Ji Elibrary NamdhariElibrary@gmail.com

੧ ੳ

ਇਤਹਾਸ ਵਿਚ ਲਿਖਿਆ ਹੈ ਕਿ ਸੋਲ੍ਹਵੀਂ ਸਦੀ ਵਿਚ ਜਦ ਹਿੰਦੁਸਤਾਨੀ ਜਨਤਾ ਨੂੰ ਧਰਮ ਵਿਰੋਧੀ ਦੁਸ਼ਟ ਮੰਡਲੀ ਨੇ ਈਸ਼੍ਵਰ ਮਾਰਗ ਵਲੋਂ ਬੇਮੁਖ ਕਰਨ ਦਾ ਯਤਨ ਆਰੰਭ ਦਿੱਤਾ, ਰੱਬ ਦੀ ਸ੍ਰਿਸ਼ਟੀ ਨੂੰ ਹਰ ਪਾਸਿਓਂ ਵਿਪੱਤੀ ਅਤੇ ਅਤਯਾਚਾਰਾਂ ਦੇ ਹੀ ਝਖੜ ਝੁਲਦੇ ਨਜ਼ਰ ਔਣ ਲਗੇ, ਮਨੁਖ ਜੀਵਨ ਦੀ ਆਸਰਾ ਰੂਪ ਗਊ ਮਾਤਾ ਨੂੰ ਧਰਮ ਦੇ ਨਾਮ ਤੇ ਕਤਲ ਕੀਤਾ ਜਾਣ ਲਗਾ, ਕੇਵਲ ਰਬ ਆਸਰੇ ਰਹਿਣ ਵਾਲੇ ਰਿਸ਼ੀਆਂ ਮੁਨੀਆਂ ਅਤੇ ਬਹਮਣਾਂ ਨੂੰ ਪੂਜਾ ਪਾਠ ਵਲੋਂ ਹਟਾਕੇ ਬੇਈਮਾਨ ਕਰਨ ਦੇ ਵਿਚਾਰ ਨਾਲ ਭਾਂਤ ਭਾਂਤ ਦੇ ਤਸੀਹੇ ਦਿਤੇ ਜਾਣ ਲਗੇ, ਦੀਨ ਅਤੇ ਅਨਾਥ ਰੂਹਾਂ ਤੇ ਅਤਯਾਚਾਰ ਰੂਪ ਤੀਰਾਂ ਦੀ ਵਾਛੜ ਦਾ ਅਰੰਭ ਹੋ ਗਿਆ, ਤਾਂ ਅਜੇਹੇ ਘੋਰ ਉਪੱਦ੍ਰਵ ਕਾਲ ਵਿਚ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਹੋਇਆ। ਆਪਨੇ ਆਪਣੀਆਂ ਭਿੰਨ ਭਿੰਨ ਵਿਅਕਤੀਆਂ ਦੁਆਰਾ ਅਪਣੇ ਪਵਿਤ੍ਰ ਮਿਸ਼ਨ ਨੂੰ ਸਿਰੇ ਚੜ੍ਹਾਣ ਅਰਥ ਪੂਰਾ ਪੂਰਾ ਯਤਨ ਕੀਤਾ। ਅਪਣੇ ਸੀਸ ਦਿਤੇ ਸਰਬੰਸ ਕੁਰਬਾਨ ਕੀਤੇ ਅਤੇ ਲਖਾਂ ਹੀ ਸਿਖਾਂ ਨੂੰ ਕੁਰਬਾਨੀ ਦੇ ਹਵਨ ਕੁੰਡ ਦੀ ਆਹੁਤੀ ਬਣਾ ਦਿਤਾ।

ਸਤਿਗੁਰਾਂ ਨੇ ਗਊ ਰਖਿਆ ਦੇ ਕਰਤਵ ਨੂੰ ਅਪਣੇ ਜੀਵਨ ਦਾ ਇਕ ਉਚੇਚਾ ਅੰਗ ਬਣਾਈ ਰੱਖਿਆ ਅਤੇ ਅਪਣੇ ਸਿੱਖਾਂ ਨੂੰ ਅਜੇਹਾ ਹੀ ਕ੍ਰਤਵਯ ਪਾਲਨ ਦੀ ਸਿੱਖਿਆ ਦਿਤੀ। ਮੁਕਦੀ ਗਲ ਏਹ, ਕਿ ਨਾਮ ਦਾਨ ਅਰ ਇਸ਼ਨਾਨ ਦੇ

Sri Satguru Jagjit Singh Ji Elibrary NamdhariElibrary@gmail.com

ਪ੍ਰਚਾਰ ਤੋਂ ਵਧੀਕ ਗੁਰੂਆਂ ਨੇ ਜੋ ਆਪਣੇ ਸਿਖਾਂ ਨੂੰ ਹੋਰ ਸਿਖਿਯਾ ਦਿਤੀ, ਉਸਦੇ ਤਿੰਨ ਅੰਗ ਕੀਤੇ ਜਾ ਸਕਦੇ ਹਨ—

(੧) ਗਊ, (੨) ਬ੍ਰਹਮਣ, ਅਤੇ (੩) ਦੀਨ ਰੱਖਿਆ ਏਨ੍ਹਾਂ ਤਿੰਨਾਂ ਵਿਚੋਂ ਸਾਡੇ ਏਸ ਲੇਖ ਦਾ ਸੰਬੰਧ ਕੇਵਲ ਗਊ ਰੱਖਯਾ ਨਾਲ ਹੈ। ਸਤਿਗੁਰਾਂ ਨੇ ਗਊ ਰਖਯਾ ਦਾ ਭਾਵ ਸਿਖਾਂ ਦੇ ਦਿਲਾਂ ਵਿਚ ਅਜੇਹਾ ਕੁਟ ਕੁਟ ਕੇ ਭਰ ਦਿਤਾ, ਕਿ ਉਸ ਸਮੇਂ ਤੋਂ ਲੈਕੇ ਅਜ ਤਕ ਗੁਰੂ ਕੇ ਸਿਖ ਗਊ ਰਖਯਾ ਨੂ ਅਪਣੇ ਧਰਮ ਦਾ ਇਕ ਪ੍ਰਧਾਨ ਅੰਗ ਸਮਝਦੇ ਹੋਏ ਗਊ ਦੀ ਆਨ ਤੇ ਮਰ ਮਿਟਣ ਤਕ ਤਯਾਰ ਰਹੇ ਹਨ। ਭਾਵੇਂ ਅੰਗਰੇਜ਼ੀ ਸਿੱਖਯਾ ਅਰ ਪਸ਼ਚਮੀ ਸਭੱਯਤਾ ਦੇ ਅਸਰ ਨੇ ਕੁਛ ਸਿਖਾਂ ਦੇ ਦਿਲਾਂ ਤੇ ਗਊ ਰਖਯਾ ਦੇ ਸਬੰਧ ਵਿਚ ਵਿਰੋਧੀ ਭਾਵ ਪੈਦਾ ਕਰ ਦਿਤਾ ਅਤੇ ਉਨਾਂ ਨੇ ਏਸ ਗਲ ਦਾ ਪ੍ਰਚਾਰ ਵੀ ਬੜੇ ਉਚਯ ਸ੍ਵਰ ਨਾਲ ਕੀਤਾ ਕਿ ਗਊ ਰਖਯਾ ਸਿਖਾਂ ਦਾ ਕੋਈ ਧਾਰਮਕ ਕ੍ਰਤੱਵਯ ਨਹੀਂ ਹੈ, ਪ੍ਰੰਤੂ ਅਜੇਹੇ ਪ੍ਰਚਾਰ ਦੇ ਹੁੰਦਿਆਂ ਹੋਇਆਂ ਵੀ ਸਿਖਾਂ ਦੇ ਰਿਦੇ ਸਥਾਨ ਵਿ ; ਗਊ ਮਾਤਾ ਦਾ ਸਨਮਾਨ ਪਹਿਲੇ ਵਾਂਗ ਹੀ ਬਣਿਆ ਰਿਹਾ, ਅਤੇ ਸਿੱਖ ਅਪਣੇ ਗੁਰੂਆਂ ਦੀ ਆਗਯਾ ਅਨੁਸਾਰ ਅਜ ਤੱਕ ਗਊ ਰੱਖਯਾ ਨੂੰ ਆਪਣਾਂ ਧਾਰਮਕ ਕਰਤੱਵਯ ਸਮਝਦੇ ਆਏ, ਅਤੇ ਹੁਣ ਸਮਝ ਰਹੇ ਹਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਜਲਾਵਤਨੀ, ਅਮ੍ਰਿਤਸਰ ਵਿਚ ਨਾਮਧਾਰੀ ਸਿਖਾਂ ਦਾ ਫਾਂਸੀ ਦਿਤੇ ਜਾਣਾਂ ਮਲੇਰ ਕੋਟਲੇ ਵਿਚ ਗਊ ਰਖਯਾ ਬਦਲੇ ਤੋਪਾਂ ਅਗੇ ਉਡਣਾ, ਅਤੇ ਹਸ ਹਸਕੇ ਫਾਂਸੀ ਲਗਣਾਂ, ਇਸ ਤੋਂ ਵਧੀਕ ਸਰਬ ਨਾਮਧਾਰੀਆਂ ਦਾ ੫੦ ਸਾਲਾਂ ਤਕ ਕੜੀਆਂ ਤੋਂ ਕੜੀਆਂ ਪਾਬੰਦੀਆਂ ਦੀ ਕੈਦ ਨੂੰ

Sri Satguru Jagjit Singh Ji Elibrary NamdhariElibrary@gmail.com

ਬਰਦਾਸ਼ਤ ਕਰਨਾਂ ਇਹ ਸਿਧ ਕਰਨ ਲਈ ਕਾਫੀ ਹੈ ਕਿ ਸਿਖਾਂ ਦਾ ਗਊ ਰਖਯਾ ਦੇ ਸਵਾਲ ਨਾਲ ਗੂੜ੍ਹਾ ਅਤੇ ਧਾਰਮਕ ਸੰਬੰਧ ਕਾਇਮ ਰਿਹਾ ਹੈ। ਪਰੰਤੂ ਸ਼ੋਕ ! ਕਿ ਕਾਲ ਚੱਕ੍ਰ ਦੀ ਕਿਰਪਾ ਨਾਲ ਉਹ ਸਿਖ ਜਿਨਾਂ ਦੇ ਸਤਿਗੁਰਾਂ ਨੇ ਗਊ ਰਖਯਾ ਦਾ ਖਾਤਰ ਅਨੇਕ ਪ੍ਰਕਾਰ ਦੇ ਕਸ਼ਟ ਸਹਿਨ ਕੀਤੇ, ਬਜ਼ੁਰਗ ਸਿਖਾਂ ਨੇ ਤੋਪਾਂ ਦੇ ਗੋਲਿਆਂ ਅਤੇ ਫਾਂਸੀ ਦੀ ਮੌਤ ਦੇ ਸਾਹਮਣੇ ਅਪਣੀਆਂ ਜਿੰਦਾਂ ਕੇਵਲ ਗਊ ਰਖਯਾ ਦੀ ਬਦੌਲਤ ਭੇਟਾ ਕੀਤੀਆਂ, ਅਜ ਗਊ ਰਖਯਾ ਨੂ ਅਪਣਾ ਧਾਰਮਕ ਕਰਤਵਯ ਕਹਿਣ ਅਤੇ ਮੰਨਣ ਤੋਂ ਸੰਕੋਚ ਕਰਦੇ ਹੋਏ ਆਖਦੇ ਹਨ, ਕਿ ਸਾਡੀ ਨਿਗ੍ਹਾ ਵਿਚ ਗਾਂ ਤੇ ਬਕਰਾ ਇਕੋ ਜੇਡੀ ਪਦਵੀ ਰਖਦੇ ਹਨ। ਭਾਵ ਏਹ ਕਿ ਗਊ ਮਾਤਾ ਨੂ ਉਹ ਬਕਰੇ ਆਦੀ ਪਸ਼ੂਆਂ ਨਾਲੋਂ ਕੋਈ ਉਤਮ ਪਦਾਰਥ ਨਹੀਂ ਸਮਝਦੇ ਅਤੇ ਨਾਂ ਹੀ ਉਸਦੀ ਰਖਯਾ ਦੇ ਉਹ ਜਿਮੇਵਾਰ ਹੀ ਬਣਦੇ ਹਨ। ਉਹ ਵਜ ਗਜਕੇ ਗਊ ਰੱਖਯਾ ਦੇ ਅਸੂਲ ਤੋਂ ਇਨਕਾਰ ਕਰਦੇ ਹਨ। ਉਦਾਹਰਣ ਅਰਥ ਵੇਖੋ ਅਖਬਾਰ ਅਕਾਲੀ ਤੇ ਪ੍ਰਦੇਸੀ ੨੯ ਸਤੰਬਰ ੧੯੨੫ ਪੰਨਾਂ ੮ ਹਿਲਾਃ-"ਗਊ ਰੱਖਯਾ ਦਾ ਸਵਾਲ ਸਿਖਾਂ ਦਾ ਕੋਈ ਧਾਰਮਕ ਸਵਾਲ ਨਹੀਂ ਹੈ"। ਜ਼ਰਾ ਅਗੇ ਚਲਕੇ ਲਿਖਿਆ ਹੈ ਸਚੀ ਗਲ ਤਾਂ ਇਹ ਹੈ ਕਿ ਸਿਖਾਂ ਨੇ ਅਪਣੇ ਆਪਨੂ ਹਿੰਦੂਆਂ ਦੇ ਗਊ ਸਵਾਲ ਨਾਲ ਬੰਨ੍ਹਕੇ ਬੜੀ ਗਲਤੀ ਕੀਤੀ ਹੈ। ਏਸੇ ਤਰਾਂ ਬਬਰ ਸ਼ੇਰ ਆਦਿ ਹੋਰ ਅਕਾਲੀ ਅਖਬਾਰਾਂ ਵਿਚ ਵੀ ਏਸ ਤਰਾਂ ਦੇ ਲੇਖ ਛਾਪੇ ਗਏ ਹਨ ਜਿਨ੍ਹਾਂ ਦਾ ਭਾਵ ਸਪਸ਼੍ਰੂਪ ਵਿਚ ਇਹ ਹੈ ਕਿ ਸਿਖਾਂ ਵਿਚੋਂ ਕੁਛ

Sri Satguru Jagjit Singh Ji Elibrary NamdhariElibrary@gmail.com

ਜਥੇ ਗਊ ਰਖਯਕ ਭਾਵਾਂ ਦਾ ਵਿਰੋਧ ਕਰਨ ਦੇ ਆਹਰ ਵਿਚ ਲਿਵਲੀਨ ਹਨ। ਕਿਡੇ ਸ਼ੋਕ ਦੀ ਗਲ ਹੈ ਕਿ ਜਿਥੇ ਸਿਖ ਆਗੂਆਂ ਦੇ ਸਧਾਰਣ ਅਤੇ ਅਨਪੜ੍ਹ ਸਖਾਂ ਨੂੰ ਗਊ ਰਖਯਾ ਦੀ ਪ੍ਰੇਰਣਾ ਕਰਨੀ ਸੀ ਉਥੇ ਸਗੋਂ ਉਹ ਉਨਾਂ ਵਿਚਾਰਿਆਂ ਨੂੰ ਇਸ ਪਵਿਤ੍ਰ ਅਤੇ ਧਾਰਮਕ ਅਸੂਲ ਵਲੋਂ ਬੇਮੁਖ ਕਰਨ ਦਾ ਯਤਨ ਕਰ ਰਹੇ ਹਨ। ਕੀ ਉਹ ਹੇਠਾਂ ਲਿਖੇ ਪ੍ਰਮਾਣੀਕ ਗ੍ਰੰਥਾਂ ਦੇ ਹਵਾਲੇ ਪੜ੍ਹਕੇ ਅਪਣੇ ਧਾਰਮਕ ਕਰਤੱਵਯ ਵਲ ਮੂਹ ਮੋੜਨਗੇ?

ਸਾਡਾ ਇਤਹਾਸ ਦਸਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਦਿ ਗੁਰੂਆਂ ਦੇ ਅਵਤਾਰ ਧਾਰਣ ਦੇ ਜੋ ਕਾਰਣ ਸਨ, ਉਨ੍ਹਾਂ ਵਿਚੋਂ ਇਕ ਏਹ ਵੀ ਸੀ ਕਿ ਗਊ ਹੱਤਯਾ ਦੇ ਪਾਪ ਨੂੰ ਰੋਕਿਆ ਜਾਵੇ ਉਦਾਹਰਣ ਅਰਥ ਹੇਠਾਂ ਲਿਖੇ ਹਵਾਲੇ ਪਾਠਕਾਂ ਦੀ ਭੇਟਾ ਹਨ:—

(੧) "ਠਾਕਰ ਦੁਆਰੇ ਢਾਹਕੇ
ਤਿਹ ਠਉਰੀਂ ਮਸੀਤ ਉਸਾਰਾ।
ਮਾਰਨ ਗਊ ਗਰੀਬ ਨੂੰ
ਧਰਤੀ ਉੱਪਰ ਪਾਪ ਬਿਥਾਰਾ"
( ਭਾਈ ਗੁਰ ਦਾਸ ਦੀ ਵਾਰ ੧ ਪਉੜੀ ੨੦ )

(੨) ਗੌ ਗ਼ਰੀਬ ਕੋ ਹਤੇਂ ਬਿਸਾਲੀ।
ਕਲ ਕੇ ਕਾਲੇ, ਕੀਨ ਕੁਚਾਲੀ"॥
( ਨਾਨਕ ਪ੍ਰਕਾਸ਼ ਪੂਰਬਾਰਧ ਅਧਯਾਇ ੩ )

(੩) ਗੌ ਗ਼ਰੀਬ ਕੋ ਬਧ ਕਰ ਸੁਟੇਂ
ਧਨੀ ਦੇਖ ਤਾਕਾ ਧਨ ਲੂਟੇਂ
( ਪੰਥ ਪ੍ਰਕਾਸ਼ ਬਿਸਰਾਮ ੩ )

Sri Satguru Jagjit Singh Ji Elibrary NamdhariElibrary@gmail.com

ਤਾਂਤੇ ਇਸ ਪਾਪ ਦੀ ਨਿਵਿਰਤੀ ਅਰਥ ਸ੍ਰੀ ਗੁਰੂ ਨਾਨਕ ਦਾ ਪ੍ਰਕਾਸ਼ ਹੋਇਆ ਯਥਾਃ—

ਧਰਮ ਧਰਨ ਧੀਰਜ ਕੇ ਹੇਤਾ।
ਪ੍ਰਗਟੇ ਸ੍ਰੀ ਬੇਦੀ ਕੁਲ ਕੇਤਾ॥
(ਨਾਨਕ ਪ੍ਰਕਾਸ਼)

(੪) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਵਤਾਰ ਧਾਰਨ ਦੇ ਕਾਰਨ ਸਬੰਧੀ ਵੀ ਗੁਰ ਬਿਲਾਸ ਕ੍ਰਿਤ ਭਾਈ ਸੁੱਖਾ ਸਿੰਘ ਅਧਯਾਇ ੩ ਵਿਚ ਲਿਖਿਆ ਹੈਃ—

"ਨੀਤ ਅਨੀਤ ਨਿਹਾਰ ਮਲੇਛਨ,
ਦੁਖਤ ਭਈ ਧਰਨੀ ਧਰ ਸਾਰੀ।
ਲੋਪ ਭਏ ਸਭ ਛੱਤ੍ਰਨ ਕੇ ਗੁਣ,
ਯੱਗ ਸੁ ਹੋਮ ਔ ਦਾਨ ਅਪਾਰੀ।
ਈਦ ਚਲੀ ਬਕਰੀਦ ਨਿਵਾਜ਼ ਸੁ,
**ਗੋ ਬਧ ਹੋਤ** ਸਭੇ ਧਰ ਭਾਰੀ।
ਕੌਨ ਕਟੇ ਇਹ ਦੂਖ ਸਭੇ ਧਰ,
ਦੀਨ ਦਯਾਲ ਬਿਨਾ ਅਸ ਧਾਰੀ।

## ਗੁਰੂ ਅਰਜਣ ਜੀ

(੫) ਸ੍ਰੀ ਗੁਰੂ ਅਰਜਣ ਦੇਵ ਪੰਜਵੇਂ ਪਾਤਸ਼ਾਹ ਨੂੰ ਜਦ ਤੱਤੀਆਂ ਤਵੀਆਂ ਤੇ ਬੈਠਾਇਆ ਗਿਆ, ਆਪਨੇ ਕੋਈ ਪ੍ਰਵਾਹ ਨ ਕੀਤੀ, ਸੜਦੀ ਬਲਦੀ ਰੇਤ ਸੀਸ ਵਿਚ ਪਵਾਕੇ ਆਪਨੇ ਸੀ ਤਕ ਨਹੀਂ ਉਚਾਰੀ ਉਬਲਦੀ ਦੇਗ ਦੇ ਕਸ਼ਟ

ਨੇ ਖਿੜੇ ਮੱਥੇ ਝੇਲਿਆ ਪ੍ਰੰਤੂ,ਜਦ ਦੁਸ਼ਟ ਚੰਦੂ ਨੇ ਆਪ ਨੂੰ ਕਿਸੇ ਤ੍ਰਾਂ ਵੀ ਅਪਣੀ ਗੱਲ ਮਨਦਿਆਂ ਨਾਂ ਵੇਖਕੇ ਗਾਂ ਦੇ ਕਚੇ ਚਮ ਵਿਚ ਮੜ੍ਹੌਣ ਦੀ ਵਿਉਂਤ ਕੀਤੀ ਤਾਂ ਮਹਾਰਾਜ ਇਸ ਨੂੰ ਬਰਦਾਸਤ ਨਾਂ ਕਰ ਸਕੇ ਅਤੇ ਰਾਵੀ ਇਸ਼ਨਾਨ ਦੇ ਬਹਾਨੇ ਦਰਯਾ ਵਿਚ ਜਾਕੇ ਜੋਤੀ ਜੋਤ ਸਮਾ ਗਏ। [ਵੇਖੋ ਪੰਥ ਪ੍ਰਕਾਸ਼ ਨਿਵਾਸ ੧੪ ਛੰ॰ ੪੬]

ਤਾਜਾ ਚਮੜਾ ਗਊ ਕਾ ਸਮੁਖ ਧਰਾਇਓ ਆਇ ।
ਕੇ ਮਾਨੋਂ ਮਮ ਸਾਕ ਅਬ ਨਹੀਂ ਸਿਲਾਵੇਂ ਯਾਹਿ"

ਸਤਿ ਗੁਰਾਂ ਕੀ ਕੀਤਾ ?"ਧਰਮ ਰਖਨ ਹਿਤ

"ਗੁਰ ਕਿਹੋ ਰਾਵੀ ਕਰ ਇਸ਼ਨਾਨ।
ਤਬ ਉੱਤ੍ਰ ਹਮ ਦੇਹਿੰਗੇ ਉਨ ਦੀਨੋ ਤਬ ਜਾਨ"

ਹੁਣ ਪਾਠਕ ਜਨ ਵਿਚਾਰ ਕਰ ਸਕਦੇ ਹਨ ਕਿ ਜਿਥੇ ਆਪ ਨੇ ਹੋਰ ਨਾਨਾ ਪ੍ਰਕਾਰ ਦੇ ਕਸ਼ਟ ਝੱਲੇ ਸਨ ਕੀ ਓਥੇ ਮਹਾਰਾਜ ਏਸ ਭਾਣੇ ਨੂੰ ਨਹੀਂ ਸਹਿਨ ਕਰ ਸਕਦੇ ਸਨ ? ਉਤ੍ਰ ਸਪਸ਼ਟ ਹੈ ਕਿ ਅਜੇਹਾ ਹੁਕਮ ਮੰਨ ਲੈਣ ਨਾਲ ਧਾਰਮਕ ਅਸੂਲ ਟੁਟਦਾ ਸੀ, ਏਸ ਲਈ ਇਸ ਅਸੂਲ ਦੀ ਰੱਖਯਾ ਅਰਥ ਸ਼ਰੀਰ ਤਯਾਗ ਦਿਤਾ,ਕੀ ਉਹ ਸਿਖ ਜੋ ਚੱਤੇ ਪਹਿਰ ਗਊਆਂ ਦਾ ਚੰਮ ਪਾਈ ਫਿਰਦੇ ਹਨ ਏਸ ਘਟਨਾਂ ਤੋਂ ਸਿੱਖਯਾ ਗ੍ਰਹਿਣ ਕਰਨਗੇ?

## ਗੁਰੂ ਹਰਿ ਗੋਬਿੰਦ ਜੀ

(੬) ਇਕ ਸਮੇਂ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਗੋਬਿੰਦ ਜੀ ਮਹਾਰਾਜ ਸੈਲੇ ਗਏ, ਤਾਂ ਬਣ ਵਿਚ ਇਕ ਸਿੱਖ ਨੇ ਆਕੇ ਅਰਜ ਕੀਤੀ, ਕਿ ਮਹਾਰਾਜ ਅਮੁਕ ਬਣ ਵਿਚ

Sri Satguru Jagjit Singh Ji Elibrary NamdhariElibrary@gmail.com

ਮਲੇਛ ਗਊ ਬਧ ਕਰ ਰਹੇ ਹਨ, । ਸਤਿਗੁਰ ਸੁਣਕੇ ਬੜੇ ਕ੍ਰੋਧਵਾਨ ਹੋਏ ਅਤੇ ਸੈਨਾਂ ਸਮੇਤ ਗੋ ਬਧ ਅਸਥਾਨ ਤੇ ਪੁੱਜੇ । ਓਥੇ ਉਨ੍ਹਾਂ ਮਲੇਛਾਂ ਦੀ ਵਸਤੀ ਸੀ, ਓਹ ਵੀ ਜੰਗ ਲਈ ਤਯਾਰ ਹੋ ਗਏ ਮਹਾਰਾਜ ਜੀ ਨੇ ਉਨ੍ਹਾਂ ਨੂੰ ਫਤਹ ਕੀਤਾ ਅਤੇ ਕਈ ਜਿੰਦਾਂ ਨੂੰ ਤਲਵਾਰ ਦੇ ਘਾਟ ਪਾਰ ਉਤਾਰਕੇ ਕੇਵਲ ਇਕ ਗਊ ਦੀ ਜਾਨ ਬਚਾਈ । ਪੁਸ਼ਟੀ ਅਰਥ ਵੇਖੋ ਗੁਰ ਬਿਲਾਸ ਕ੍ਰਿਤ ਭਾਈ ਭਗਤ ਸਿੰਘ ਜੀ ਅਧਯਾਇ ੭ ਅਤੇ ਛੰਦ ੧੦੮ ਤੋਂ ਅਗੇ:—

" ਏਕ ਸਿੱਖ ਐਸੇ ਕਹਿਓ, ਮੈਂ ਆਇਓ ਪ੍ਰਭੁ ਵੇਖ ।
ਗੋ ਹਤਯਾ ਦੋਖੀ ਕਰੇਂ, ਬਨਮੇਂ ਪਾਪੀ ਭੇਖ ॥ ੧੦੮

ਤੋਟਕ ਛੰਦ । ਜਬ ਐਸ ਸੁਨੇ ਸਿਖਕੇ ਬਚਨੰ । ਗੁਰ ਚਿੱਤ ਕਰੋਧ ਬਡੋ ਰਚਨੰ । ਤਿਹਕੇ ਅਗ ਰਾਖਸ ਜਾਤ ਭਏ । ਤਹ ਜੇ ਤਕ ਦੇ ਹਤ ਕੇ ਸੁਦਏ " ।

## ਦਸਮੇਸ ਗੁਰੂ ਜੀ

(੭) ਜਿਸ ਸਮੇਂ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਅਨੰਦ ਪੁਰ ਸਾਹਿਬ ਦੇ ਕਿਲੇ ਵਿਚ ਸ਼ਾਹੀ ਸੈਨਾਂ ਅਤੇ ਬਾਈ ਧਾਰ ਦੇ ਪਹਾੜੀ ਰਾਜਿਆਂ ਨਾਲ ਜੰਗ ਕਰ ਰਹੇ ਸਨ, ਉਸ ਸਮੇਂ ਦਾ ਬਚਨ ਹੈ ਕਿ ਪਹਾੜੀ ਰਾਜੇ ਆਪਸ ਵਿਚ ਬੈਠਕੇ ਸਲਾਹ ਕਰਨ ਲਗੇ ਕਿ ਬੇ ਅੰਤ ਨੁਕਸਾਨ ਉਠਾਯਾ, ਅਨੇਕਾਂ ਜੋਧੇ ਲੜਾਈ ਵਿਚ ਕੰਮ ਆਏ, ਪਰ ਗੁਰੂ ਜੀ ਕਿਲਾ ਨਹੀਂ ਛਡਦੇ, ਇਸ ਤ੍ਹਾਂ ਸਾਡੀ ਬੜੀ ਬਦਨਾਮੀ ਹੋਏਹਤਾਂ ਤੁਸੀ ਨਿਸਚਾ ਕਰ-

ਲੌ ਕਿ ਲੜਾਈ ਕੀਤਿਆਂ ਤਾਂ ਉਹ ਜਿਤੇ ਨਹੀਂ ਜਾ ਸਕਦੇ ਕੋਈ ਹੋਰ ਉਪਾਇ ਹੋ ਸਕਦਾ ਹੈ ਤਾਂ ਕਰਲੌ। ਛੇਕੜ ਵਿਚ ਇਹ ਫੈਸਲਾ ਹੋਇਆ ਕਿ ਗੁਰੂ ਜੀ ਚੂੰਕਿ ਛੱਤ੍ਰੀ ਹਨ ਅਤੇ ਉਨ੍ਹਾਂ ਨੂੰ ਗਊ ਮਾਤਾ ਦੀ ਆਣ ਹੈ,ਇਸ ਲਈ ਆਟੇ ਦੀ ਗਊ ਉਨ੍ਹਾਂ ਪਾਸ ਭੇਜੀ ਜਾਵੇ, ਅਤੇ ਇਕ ਪਤ੍ਰ ਦੁਆਰਾ ਉਨ੍ਹਾ ਨੂੰ ਗਊ ਦੀ ਕਸਮ ਦਿਤੀ ਜਾਏ ਕਿ ਆਪ ਕਿਲਾ ਛਡ ਜਾਣ। ਆਸ ਹੈ ਕਿ ਗੁਰੂ ਜੀ ਗਊ ਦੀ ਆਣ ਮੰਨਕੇ ਕਿਲਾ ਖਾਲੀ ਕਰ ਦੇਣ ਗੇ ਅਤੇ ਸਾਡੀ ਰਹਿ ਆਵੇ ਗੀ। ਗੱਲ ਕੀ ਉਨ੍ਹਾਂ ਨੇ ਆਟੇ ਦੀ ਗਊ ਬਣਾਕੇ ਥਾਲਵਿਚ ਰੱਖੀ ਅਤੇ ਇਕ ਪਤ੍ਰਕਾ ਤੇ ਇਹ ਲਿਖਕੇ ਅਪਣੀ ਚਾਲ ਨੂੰ ਖਤਮ ਕੀਤਾ, ਕਿ 'ਮਹਾਰਾਜ ਆਪ ਨੂੰ ਗਊ ਦੀ ਕਸਮ ਹੈ ਜੇ ਆਪ ਦਿਨ ਚੜ੍ਹਦੇ ਤੋਂ ਪਹਿਲਾਂ ਪਹਿਲਾਂ ਕਿਲਾ ਖਾਲੀ ਕਰਕੇ ਨਾਂ ਚਲੇ ਜਾਓ' ਪੁਸ਼ਟੀ ਅਰਥ ਵੇਖੋ ਸੂਰਜ ਪ੍ਰਕਾਸ਼ ਰੁਤ੪ ਅੰਸੂ ੩੭:—"ਲਿਖਿਓ ਪੱਤ੍ਰ ਪਰ ਆਨ ਗਊ ਕੀ ਤਿਆਗ ਅਨੰਦ ਪੁਰ ਜਾਵੋ। ਹਾਜਨ ਕੋ ਆਰਾਮ ਰਹੇ ਜਗ ਨਿਕਟ ਬਸਹੁ ਸੁਖ ਪਾਵਹੁ" ਲਿਖਿਆ ਹੈ ਕਿ ਜਿਸ ਵੇਲੇ ਗੁਰੂ ਜੀ ਨੇ ਖੱਤ ਪੜ੍ਹਾਇਆ ਤਾਂ ਆਪ ਤੋਂ ਗਊ ਦੀ ਕਸਮ ਬਰਦਾਸਤ ਨਾਂ ਕੀਤੀ ਗਈ। ਯਥਾ ਸੂਰਜ ਪ੍ਰਕਾਸ਼ੇ:— "ਆਨ ਗਊ ਕੀ ਸਹਿ ਨ ਸਕੇ ਪ੍ਰਭ ਤਤ ਛਿਨ ਕੀਨਸ ਤਿਆਰੀ ਕੂਚ ਕਰਨ ਕੋ ਬਜਿਓ ਦਮਾਮਾਂ ਸਭਕੇ ਸ਼੍ਰੁਤ ਧੁਨ ਭਾਰੀ। ਗੱਜ ਬਾਜਨ ਪਰ ਜੀਨ ਪਵਾਏ ਕੱਰਿਓ ਤਿਆਰ ਸਰ ਬੰਸਾ। ਉਦੇ-ਸਿੰਘ ਅਰ ਆਦਿ ਦਯਾ ਸਿੰਘ ਮਿਲੇ ਬ੍ਰਿੰਦ ਸੋ ਹੰਸਾ।

ਉਨ੍ਹਾਂ ਨੇ ਪ੍ਰਾਰਥਨਾ ਕੀਤੀ ਹੇ ਸਤਿਗੁਰੂ ਜੀ "ਇਮ ਸ਼ਤਰੂ ਕੀ ਸਪਤ ਦਏ ਤੇ ਉਚਿਤ ਨ ਕਿਨਹੂ ਜਾਨਾ।ਦੇਖੀ ਤੁਮਰੇ

Sri Satguru Jagjit Singh Ji Elibrary NamdhariElibrary@gmail.com

ਪਾਪ ਮਤੀ ਨਿਤ ਪੈ ਹੈਂ ਫਲ ਹੁਇ ਹਾਨਾਂ । ਸੰਪਤ ਦੇਹ ਤੁਮ ਲਗੇ ਨ ਕੋਉ ਨਹਿ ਤਜੀਐ ਪੁਰ ਧਾਮਾਂ। ਪੀਛੇ ਪ੍ਰਬਲ ਹੋਇ ਰਿਪ ਪਰ ਹੈ ਲਾਖਤ ਸੰਘਰ ਕਾਮਾਂ "। ਗੁਰੂ ਜੀ ਦਾ ਉਤ੍ਰ ॥

ਸੁਨ ਕਲਗੀ ਧਰ ਸਭਸਨ ਭਾਖਜੇ ਕਰੈ ਯਥਾਰਥ ਬਾਤੀ। ਤਉ ਬਿਚਾਰੇ ਲਾਖੋਂ ਸ਼ਤ੍ਰ ਹਾਰ ਪਏ ਸਭ ਭਾਤੀ। ਹੋਇ ਰੰਕ ਸਮ ਦਈ ਸਪਤ ਗੌ ਹੈਫ ਜੁ ਰਾਜ ਸਮਾਜਾ । ਮਮ ਜੈਸੇ ਛੱਤ੍ਰੀ ਨ ਮਾਨੇਂ ਤਉ ਭੀ ਨੀਕ ਨ ਕਾਜਾ। ਜਉ ਹਮ ਧੇਨ ਸਪਤ ਨਹੀ ਮਾਨੇ ਆਨ ਕੌਣ ਤਬ ਮਾਨੇ। ਦਯਾ ਸਿੰਘ ਚਿਤ ਸਮਝ ਬਿਚਾਰੋ ਰਿਪ ਜੀਵਤ ਹਤ ਜਾਨੋ। ਤਾਂਤੇ ਅ ਸਿਖੋ!

"ਚਿੰਤਾ ਕਰੋ ਨ ਧਰਮ ਧਰੋ ਨਿਜ ਸਭ ਕਿਛ ਤੁਮਰੇ ਹਾਥਾ। ਰੇ ਜਗ ਮੇਂ ਅਪਜਸ਼ ਰਾਜਨ ਕੇਟਾ ਮਰੇ ਨਰਕ ਦੁਖ ਸਾਥਾ " ਗੱਲ ਕੀ ਮੇਹਾਰਾਜ ਨੇ ਕੇਵਲ ਗਊ ਦੀ ਆਣਪਿਛੇਕਿਲਾ ਖਾਲੀ ਕਰਕੇ ਅਪਣੇ ਆਪ ਨੂੰ ਬਿਪਤਾ ਦੇ ਸਾਗਰ ਵਿਚ ਠੇਲ੍ਹ ਦਿਤਾ।

(੮)ਦਸ਼ਮ ਗੁਰ ਬਿਲਾਸ ਧਜਾਇਤ ਵਿਚ ਲਿਖਿਆ ਹੈ ਕਿ ਗੁਰੂ ਜੀ ਨੇ ਅਪਨੇ ਜੀਵਨ ਵਿਚ ਗਊ ਤੇ ਸੰਤਾਂ ਦੀ ਰੱਖਯਾ ਕੀਤੀਃ—ਯਥਾ " ਗਊ ਸੰਤ ਸਾਧੂ। ਜਪੇ ਨਾਮ ਲਾਧੂ "

(੯) ਦਸਮ ਗੁਰੂ ਗੋਬਿੰਦ ਸਿੰਘ ਜੀ ਸ਼ਕਤੀ ਕੋਲੋਂ ਵਰ ਮੰਗਦੇ ਹਨਃ—ਕਿ " ਸ਼ਕਤੀ ਮਾਤਾ ਮੈਨੂੰ ਏਹੋ ਵਰ ਦੇਵੇ ਕਿ ਮੈਂ ਤੁਰਕਾਂ ਨੂੰ ਖਪਾਕੇ ਜਗਤ ਵਿਚੋਂ ਗਊ ਘਾਤ ਦਾ ਦੁਖ ਮਿਟਾ ਦੇਵਾਂ। ਪੁਸ਼ਟੀ ਅਰਥ ਵੇਖੋ ਦਸਮ ਗੁਰ ਗਰੰਥ ਛੱਕੇ ਦੇਵੀ "ਯਹੀ ਦੇਹੁ ਆਗਯਾ ਤੁਰਕ ਗਹਿ ਖਪਾਊ। ਗਊ ਘਾਤ ਕਾ ਦੋਖ ਜਗ ਸੋਂ ਮਿਟਾਊਂਃ" (ਛੰਦ ੫ )(੧੦) ਯਹੀਆਸ ਪੂਰਨ ਕਰੋ ਤੁਮ ਹਮਾਰੀ । ਮਿਟੈ ਕਸ਼ਟ ਗਊਅਨ ਛੁਟੈ ਖੇਦ ਭਾਰੀ॥

Sri Satguru Jagjit Singh Ji Elibrary NamdhariElibrary@gmail.com

# ਸ਼੍ਰੀ ਗੁਰੂ ਰਾਮ ਸਿੰਘ ਜੀ

(੧੧) ਸ਼੍ਰੀ ਗੁਰੂ ਰਾਮ ਸਿੰਘ ਜੀ ਮਹਾਰਾਜ ਨੇ ਅਪਣੇ ਸਿਖਾਂ ਨੂੰ ਏਹ ਹੁਕਮ ਦਿਤਾ ਸੀ, ਕਿ ਉਹ ਗਊ ਰੱਖਜਾ ਵਾਸਤੇ ਹੀ ਪੈਦਾ ਹੋਏ ਹਨ "ਏਥੋਂ ਤਕ ਕਿ ਜਦ ਤਕ ਧਰਤੀ ਤੇ ਗਊ ਬਧ ਹੁੰਦਾ ਹੈ ਤਦ ਤਕ ਖਾਲਸਾ ਜੀ ਦਾ ਜੀਵਨ ਪ੍ਰਿਥਵੀ ਤੇਭਾਰ ਰੂਪ ਹੈ।

(੧੨) ਸੰਨ ੧੮੭੧ ਈ: ਦੀ ਵਾਰਤਾ ਹੈ ਕਿ ਸ੍ਰੀ ਅਮ੍ਰਿਤ-ਸਰ ਹਰੀ ਮੰਦਰ ਦੇ ਸਾਮ੍ਹਣੇ ਘੰਟਾ ਘਰ ਦੇ ਪਾਸ ਗਊ ਮਾਂਸ ਦੀਆਂ ਦੁਕਾਨਾਂ ਖੁਲੱਣ ਦੀ ਕਮੇਟੀ ਵਲੋਂ ਆਗਜਾ ਹੋ ਗਈ ਕੁੱਛ ਦੁਕਾਨਾਂ ਖੁਲ੍ਹ ਵੀ ਗਈਆਂ। ਦੇਵਨੇਤ ਸਤਿ ਗੁਰੂ ਰਾਮ ਸਿੰਘ ਜੀ ਦੇ ਨਾਮ ਧਾਰੀ ਸਿਖਾਂ ਦਾ ਇਕ ਜਥਾ ਸ਼ਬਦ ਕੀਰਤਨ ਕਰਦਾ ਹੋਇਆ ਓਸ ਸਥਾਨ ਕੋਲੋਂ ਦ ਲੰਘਿਆ ਜਿਥੇ ਗੋ ਮਾਸ ਦੀਆਂ ਦੁਕਨਾਂ ਸਨ ਉਨ੍ਹਾਂ ਨੇ ਅਜੇਹੀ ਹੋਣ ਵਿਚ ਦਰਬਾਰ ਸਾਹਬ ਦੀ ਸਖੱਤ ਹਾਨੀ ਸਮਝੀ ਅਤੇਰਾਤ ਨੂੰ ਭਾਈ ਲਹਿਣਾ ਸਿੰਘ ਜੀ ਮਿਸਤ੍ਰੀ ਦੇ ਘਰ ਵਿਚ ( ਜੋ ਕਿ ਅਮ੍ਰਿਤ ਸਰ ਦੇ ਹੀ ਇਕ ਮਹੱਲੇ ਵਿਚ ਸੀ ) ਏਹ ਤਜਵੀਜ਼ ਕੀਤੀ ਕਿ ਕਮੇਟੀ ਦੀ ਏਸ ਅਯੋਗ ਹਰਕਤ ਨੂ ਸਦਾ ਲਈ ਬੰਦ ਕਰਨ ਅਰਥ ਉਨ੍ਹਾਂ ਬੁੱਚੜਾਂ ਨੂੰ ਕਤਲ ਕੀਤਾ ਜਾਏ ਜੋ ਗੋ ਭੱਖਕਾਂ ਦੇ ਹਥਕੰਡੇ ਬਣੇ ਹੋਏ ਹਨ ਏਹ ਸਲਾਹ ਕਰਕੇ ਉਨ੍ਹਾਂ ਵਿਚੋਂ ਚਾਰ ਸਿਖ ਭਾਈ ਲਹਿਣਾ ਸਿੰਘ ਜੀ,ਭਾਈ ਹਾਕਮ ਸਿੰਘ ਜੀ,ਭਾਈ ਬੀਲ੍ਹਾ ਸਿੰਘ ਜੀ,ਅਤੇ ਭਾਈ ਬਘੇਲ ਸਿੰਘ ਜੀ ਸ਼ਸਤ੍ਰ ਲੈਕੇ ਅੱਧੀ ਰਾਤ ਦੇ ਸਮੇ ਬੁੱਚੜਾਂ ਦੇ ਮਹੱਲੇ ਜਾ ਧਸੇ,

Sri Satguru Jagjit Singh Ji Elibrary NamdhariElibrary@gmail.com

ਅਤੇ ਉਨਾਂ ਨੂੰ ਵੰਗਾਰਕੇ ਆਖਿਆ ਕਿ 'ਬੁਚੜੋ' ਖਾਲਸਾ ਤੁਹਾਡੇ ਪਾਪ ਦਾ ਦੰਡ ਦੇਣ ਵਾਸਤੇ ਆ ਗਿਆ ਹੈ ਇਸ ਲਈ ਅਪਣਾ ਆਪ ਸੰਭਾਲ ਲੌ। ਏਹ ਸੁਣਦਿਆਂ ਸਾਰ ਹਫੜਾ ਦਫੜੀ ਪੈ ਗਈ ਅਤੇ ਸਿਖ ਬਹੁਤ ਸਾਰੇ ਕਸਾਈਆਂ ਨੂੰ ਤਲਵਾਰ ਦੇ ਘਾਟ ਪਾਰ ਉਤਾਰਕੇ ਰਾਤੋ ਰਾਤ ਹਰਨ ਸਿੰਘ ਹੋਗਏ। ਸ਼ਹਿਰ ਵਿਚ ਸ਼ੋਰ ਮਚ ਗਿਆ।ਸ਼ੁਭੇ ਵਿਚ ਅੰਮ੍ਰਿਤਸਰ ਦੇ ਹਿੰਦੂ ਰਈਸਾਂ, ਨਿਹੰਗਾਂ ਅਤੇ ਪੁਜਾਰੀਆਂ ਨੂੰ ਗ੍ਰਿਫਤਾਰ ਕੀਤਾ ਗਿਆ। ਪੂਰੇ ਸਾਲ ਪਿਛੋਂ ਜਦ ਕਿ ਕਿਸੇ ਨੂੰ ਵਹਿਮ ਵੀ ਨਹੀਂ ਸੀ, ਕਿ ਇਹ ਕੰਮ ਨਾਮਧਾਰੀਆਂ ਨੇ ਕੀਤਾ ਹੈ, ਉਹ ਚਾਰੇ ਸ੍ਰੀ ਗੁਰੂ ਰਾਮ ਸਿੰਘ ਜੀ ਦੇ ਦੀਵਾਨ ਭੈਣੀ ਸਾਹਿਬ ਵਿਚ ਪੁੱਜੇ। ਜਿੱਥੇ ਗੁਰੂ ਜੀ ਨੇ ਉਨ੍ਹਾਂ ਨੂੰ ਅਮ੍ਰਿਤਸਰ ਪੁਜਕੇ ਅਪਣਾ ਅਪ੍ਰਾਧ ਸ੍ਵੀਕਾਰ ਕਰਕੇ ਬੇਗੁਨਾਹਾਂ ਨੂੰ ਛੁਡਾਨ ਦਾ ਹੁਕਮ ਦਿੱਤਾ। ਸਿੱਖ ਹੁਕਮ ਅਨੁਸਾਰ ਅੰਮ੍ਰਿਤਸਰ ਪੁਲਸ ਕਪਤਾਨ ਕੋਲ ਪੁੱਜੇ ਅਤੇ ਆਖਿਆ ਕਿ "ਅਮਕੀ ਤਾਰੀਕ ਜੋ ਕਤਲਾਮ ਹੋਈ ਹੈ ਉਹ ਅਸਾਂ ਕੀਤੀ ਹੈ ਬੇਗੁਨਾਹਾਂ ਨੂੰ ਛਡ ਦੇਵੋ" ।ਕਪਤਾਨ ਨੇ ਉਨ੍ਹਾਂ ਦੇ ਸਫੈਦ ਦਾੜ੍ਹੇ ਨੂਰਾਨੀ ਚੇਹਰੇ ਸਿੱਧੇ ਦਸਤਾਰੇ, ਪੈਰੀਂ ਪਊਏ, ਹਥ ਵਿਚ ਗੜਵੇ ਡੋਰੀਆਂ ਅਤੇ ਗਲਾਂ ਵਿਚ ਉਨ ਦੀਆਂ ਸਫੈਦ ਮਾਲਾ ਵੇਖ ਕੇ ਕਿਹਾ ਕਿ "ਬਾਬਾ ਤੁਸੀ ਤਾਂ ਬੜੇ ਧਰਮਾਤਮਾਂ ਅਤੇ ਤਪੱਸ੍ਵੀ ਨਜ਼ਰ ਔਂਦੇ ਹੋ, ਇਹ ਤੁਹਾਡਾ ਕੰਮ ਨਹੀਂ"। ਛੇਕੜ ਉਨ੍ਹਾਂ ਦੇ ਇਕਬਾਲ ਕਰਨ ਤੇ ਉਨ੍ਹਾ ਨੂ ਛੱਡਿਆ ਗਿਆ। ਕਿਹਾ ਜਾਂਦਾ ਹੈ ਕਿ ਜਦ ਸੇਸ਼ਨ ਜੱਜ ਨੇ ਉਨ੍ਹਾਂ ਦਾ ਇਕਬਾਲੀ ਬਿਆਨ ਸੁਨਿਆਂ ਤਾਂ ਮੂੰਹ ਵਿਚ ਕਲਮ ਪਾਕੇ ਕਹਿਣ ਲਗਾ ਕਿ

Sri Satguru Jagjit Singh Ji Elibrary NamdhariElibrary@gmail.com

"ਬਾਬਾ ਸਾਹਿਬ ਹਮਾਰਾ ਦਿਲ ਨਹੀਂ ਮਾਨਤਾ ਕਿ ਤੁਮਨੇ ਯਹ ਜੁਲਮ ਕੀਆ ਹੈ ਇਸ ਲੀਏ ਅਬ ਭੀ ਅਗਰ ਤੁਮ ਇਨਕਾਰ ਕਰਦੋ, ਤੋ ਤੁਮ੍ਹੇਂ ਬਰੀ ਕਰ ਦੇਤਾ ਹੂੰ," ਜਵਾਬ ਵਿਚ ਸਿਖਾਂ ਨੇ ਕਿਹਾ ਕਿ "ਸਾਹਿਬ ਤੂੰ ਸਾਨੂੰ ਫਾਂਸੀ ਦਾ ਹੁਕਮ ਸੁਣਾ ਅਸੀ ਤਾਂ ਉਸ ਵੇਲੇ ਨੂੰ ਉਡੀਕ ਰਹੇ ਹਾਂ ਜਦ ਕਿ ਗਊ ਰੱਖਿਆ ਦੇ ਬਦਲੇ ਅਸੀਂ ਅਪਣੇ ਆਪ ਨੂ ਸੂਲੀ ਤੇ ਚੜੇ ਹੋਏ ਵੇਖਾਂਗੇ" ਗੱਲ ਕੀ ਜੱਜ ਨੇ ਫਾਂਸੀ ਦਾ ਹੁਕਮ ਸੁਣਾ ਦਿਤਾ ਅਤੇ ਗੁਰੂ ਕੇ ਸਿਖ ਹੱਸ ਹੱਸ ਕੇ ਧਰਮ ਦੀ ਵੇਦੀ ਤੋਂ ਕੁਰਬਾਨ ਹੋ ਗਏ ॥

(੧੨) ਭਾਵੇਂ ਭਿੰਨ ਭਿੰਨ ਮੁਕਾਮਾਂ ਤੇ ਹੋਰ ਵੀ ਏਸ ਤਰਾਂ ਦੀਆਂ ਬਹੁਤ ਸਾਰੀਆਂ ਘਟਨਾਵਾਂ ਹੋਈਆਂ ਪਰੰਤੂ ਸੰ: ੧੯੨੨ ਨੂ ਜੋ ਘਟਨਾਂ ਮਲੇਰਕੋਟਲੇਵਿਚ ਹੋਈ ਉਸਦਾਵਰਣਨ ਕਰਨਾ ਏਥੇ ਅਤਿ ਆਵਸ਼ਕ ਪ੍ਰਤੀਤ ਹੁੰਦਾ ਹੈ ਜੋ ਇਸ ਕਰਾਂ ਹੈ ਕਿ ਇਕ ਨਾਮਧਾਰੀ ਸਿਖ ਭਾਈ ਹੀਰਾ ਸਿੰਘ ਜੋ ਕਿ ਭੈਣੀ ਸਾਹਿਬ ਦੇ ਸਲਾਨਾ ਦੀਵਾਨ ਤੇ ਜਾਂਦਾ ਹੋਇਆ ਮਲੇਰ ਕੋਟਲੇ ਵਿਚ ਦੀ ਲੰਘ ਰਿਹਾ ਸੀ, ਜਦ ਕਿ ਉਸਨੇ ਇਕ ਪਠਾਣ ਨੂ ਵੇਖਿਆ, ਜੋ ਇੱਕ ਬੈਲ ਉਤੇ ਸ਼ਲਗਮ ਲੱਦਕੇ ਸਵਾਰ ਹੋਇਆ ਜਾਂਦਾ ਸੀ, ਸਿਖ ਨੇ ਉਸ ਪਠਾਣ ਕੋਲ ਬੈਲ ਉਤੇ ਰਹਿਮ ਕਰਨ ਵਾਸਤੇ ਅਪੀਲ ਕੀਤੀ। ਪਠਾਣ ਨੇ ਉਤ੍ਰ ਵਿਚ ਗਾਲੀ ਕਢੀਆਂ ਅਤੇ ਉਸ ਗਰੀਬ ਸਿਖ ਦੇ ਗਲ ਪੈ ਗਿਆ। ਪੰਜ ਛੇ ਮੁਸਲਮਾਨ ਹੋਰ ਵੀ ਪੁਜ ਗਏ ਅਤੇ ਉਸ ਸਿਖ ਨੂੰ ਉਨਾਂ ਨੇ ਮਾਰਿਆ ਕੁਟਿਆ। ਨੌਬਤ ਥਾਣੇ ਤਕ ਪਹੁੰਚੀ। ਪ੍ਰੰਤੂ ਮੁਸਲਮਾਨ ਥਾਣੇਦਾਰ ਨੇ ਏਹ-

ਇਨਸਾਫ ਕੀਤਾ ਕਿ ਓਹੋ ਬੈਲ ਉਸ ਸਿੱਖ ਦੇ ਸਾਹਮਣੇ ਹਲਾਲ ਕਰਾ ਦਿਤਾ। ਸਿਖ ਛੁਟਕਾਰਾ ਪਾਕੇ ਭੈਣੀ ਸਾਹਿਬ ਪੁੱਜਾ, ਅਤੇ ਦੀਵਾਨ ਵਿਚ ਹਾਲ ਦੁਹਾਈ ਮਚਾਕੇ ਕਹਿਣ ਲਗਾ ਕਿ "ਖਾਲਸਾ ਜੀ ਏਸ ਜੀਉਣ ਨਾਲੋਂ ਤਾਂ ਮਰ ਜਾਣਾਂ ਚੰਗਾ ਹੈ, ਜਦੋਂ ਬੇਗੁਨਾਹ ਗਊਆਂ ਅਤੇ ਉਨ੍ਹਾਂ ਦੇ ਬਚਿਆਂ ਦੀ ਧੌਣ ਤੇ ਜ਼ੁਲਮ ਦੀ ਛੁਰੀ ਚਲ ਰਹੀ ਹੈ"। ਸਤਿਗੁਰੂ ਰਾਮ ਸਿੰਘ ਜੀ ਨੇ ਬਥੇਰਾ ਕਿਹਾ ਕਿ "ਖਾਲਸਾ ਜੀ ਸ਼ਾਂਤੀ ਕਰੋ ਅਜੇ ਸਮਾਂ ਨਹੀਂ, ਪਰੰਤੂ ਬਾਬਾ ਹੀਰਾ ਸਿੰਘ ਜੀ ਨੇ ਸਤਿਗੁਰਾਂ ਨੂੰ ਸੰਬੋਧਨ ਕਰਦਿਆਂ ਹੋਇਆ ਕਿਹਾ ਕਿ "ਸਚੇ ਪਾਤਸ਼ਾਹ ਅੰਦਰੋਂ ਤਾਂ ਸਾਨੂੰ ਚਮਕਾ ਰਹੇ ਹੋ, ਅਤੇ ਪਰਗਟ ਰੂਪ ਵਿਚ ਆਖਦੇ ਹੋ, ਕਿ ਸ਼ਾਂਤ ਕਰੋ"। ਏਹ ਸੁਣਕੇ ਸਤਿਗੁਰੂ ਕੁਛ ਦੇਰ ਲਈ ਚੁਪ ਹੋਗਏ, ਅਤੇ ਭਾਈ ਹੀਰਾ ਸਿੰਘ ਜੀ ਨੂੰ ਵੱਖਰਿਆਂ ਕਰਕੇ ਕੁਛ ਗੱਲਾਂ ਵੀ ਕੀਤੀਆਂ। ਨਹੀਂ ਕਿਹਾ ਜਾ ਸਕਦਾ ਕਿ ਉਹ ਗੱਲਾਂ ਕੀ ਸਨ। ਨਤੀਜਾ ਇਹ ਹੋਇਆ ਕਿ ਕੋਈ ਡੇਢ੍ਹ ਸੌ ਦੇ ਕਰੀਬ ਸਿੱਖ ਜੋਸ਼ ਵਿਚ ਆਕੇ ਮਲੇਰਕੋਟਲੇ ਪੁਜੇ। ਸਰਕਾਰ ਨੂ ਉਸਦੇ ਰੀਪੋਟਰਾਂ ਦੀ ਰਾਹੀਂ ਪਹਿਲੋਂ ਹੀ ਖਬਰਾਂ ਮਿਲ ਚੁਕੀਆਂ ਸਨ, ਨਾਮਧਾਰੀਆਂ ਦੇ ਮੁਕਾਬਲੇ ਲਈ ਫੌਜਾਂ ਪੁਜ ਚੁਕੀਆਂ ਸਨ। ਗੱਲ ਕੀ ਮਲੇਰਕੋਟਲੇ ਵਿਚ ਨਾਮਧਾਰੀਆਂ ਦੀ ਵਿਰੋਧੀ ਦਲ ਨਾਲ ਖੂਬ ਮੁਠਭੇੜ ਹੋਈ, ਜਿਸ ਵਿਚ ਦੋਹਾਂ ਧੇਠਿਆਂ ਦੇ ਆਦਮੀ ਕੰਮ ਆਏ। ਛੇਕੜ ੯੦ ਨਾਮਧਾਰੀਆਂ ਨੂੰ ਗ੍ਰਿਫ਼ਤਾਰ ਕੀਤਾ ਗਿਆ, ਅਤੇ ਉਹਨਾਂ ਵਿਚੋਂ ੫੦ ਸਿੱਖ ਮਿਸਟਰ ਕਾਵਨ ਡਿਪਟੀ ਕਮਿਸ਼ਨਰ ਲੁਧਿਆਣਾਂ ਦੇ ਹੁਕਮ ਨਾਲ ਤੋਪਾਂ ਅਗੇ ਉਡਾਏ ਗਏ, ਅਤੇ ੩੦ ਅਗਲੇ ਦਿਨ ਸਰ

Sri Satguru Jagjit Singh Ji Elibrary NamdhariElibrary@gmail.com

ਡਗਲਸ ਫਾਰਸਥ ਕਮਿਸ਼ਨਰ ਅੰਬਾਲਾ ਡਵੀਯਨ ਦੇ ਹੁਕਮ ਨਾਲ ਫਾਂਸੀ ਤੇ ਚੜ੍ਹਾਏ ਗਏ। ਇਹ ਗਲ ਲਿਖਣ ਯੋਗ ਹੈ ਕਿ ਏਨ੍ਹਾਂ ੮੦ ਮੌਤਾਂ ਦਾ ਫੈਸਲਾ ਬਗੈਰ ਕੋਈ ਪੜਤਾਲ ਕੀਤਿਆਂ ਅਤੇ ਮੁਕਦੱਮਾਂ ਚਲਾਇਆਂ, ਕੀਤਾ ਗਿਆ॥

ਸ੍ਰੀਮਾਨ ਭਾਈ ਪਰਮਾਨੰਦ ਨੇ ਅਪਣੀ ਪ੍ਰਾਚੀਨ ਤਵਾਰੀਖ਼ ਹਿੰਦ, ਅਤੇ ਨਵੀਂ ਤਵਾਰੀਖ ਪੰਜਾਬ ਵਿਚ ਏਸ ਘਟਨਾਂ ਦਾ ਵਰਣਨ ਕਰਦਿਆਂ ਹੋਇਆਂ ਲਿਖਿਆ ਹੈ, ਕਿ "ਜਦ ਗਊ ਰਖੱਯਾ ਦੇ ਪੁੰਜ ਨਾਮ ਧਾਰੀ ਬੀਰ, ਹੱਸ ਹੱਸ ਕੇ ਤੋਪਾਂ ਅਗੇ ਉੱਡ ਰਹੇ, ਅਤੇ ਫਾਂਸੀ ਤੇ ਚੜ੍ਹ ਰਹੇ ਸਨ, ਉਨ੍ਹਾਂ ਬਾਬਤ ਇਕ ਅੰਗਰੇਜ਼ ਨੇ ਜੋ ਓਥੇ ਮੌਜੂਦ ਸੀ, ਅਪਣੀ ਇਕ ਪੁਸਤਕ ਵਿਚ ਲਿਖਿਆ ਹੈ ਕਿ 'ਸਾਰਾ ਯੂਰਪ ਕੇਵਲ ਇਕ ਯਿਸੂ ਦੀ ਕੁਰਬਾਨੀ ਉਤੇ ਮਾਣ ਕਰ ਰਿਹਾ ਹੈ, ਪਰੰਤੂ ਮੈਂ ਮਲੇਰ ਕੋਟਲੇ ਵਿਚ ਅਨੇਕਾਂ ਯਿਸੂ ਅਪਣੇ ਧਰਮ ਖਾਤ੍ਰ ਹੱਸ ਹੱਸ ਕੇ ਕੁਰਬਾਨ ਹੁੰਦੇ ਡਿਠੇ ਹਨ"। ਗੱਲ ਕੀ ਏਸੇ ਦੋਸ਼ ਵਿਚ ਸ੍ਰੀ ਸਤਿਗੁਰੂ ਰਾਮਸਿੰਘ ਜੀ ਨੂੰ ਉਨ੍ਹਾਂ ਦੇ ਸੂਬਿਆਂ ਅਤੇ ਜਥੇਦਾਰਾਂ ਸਮੇਤ ਜਲਾਵਤਨ ਕਰ ਦਿਤਾ ਗਿਆ, ਭੈਣੀ ਸਾਹਿਬ ਦੇ ਦਰਵਾਜ਼ੇ ਅਗੇ ਪੁਲਸ ਦੀ ਚੌਕੀ ਬੈਠਾ ਦਿਤੀ ਗਈ, ਅਤੇ ਨਾਮ ਧਾਰੀ ਪੁਰਸ਼ ਅਰ ਇਸਤ੍ਰੀਆਂ ਤੇ ਸਖਤ ਪਾਬੰਦੀਆਂ ਲਾਈਆਂ ਗਈਆਂ, ਜੋ ੧੮੭੨ ਤੋਂ ਲੈਕੇ ੧੯੧੯ ਈਃ ਤਕ ਕਾਇਮ ਰਹੀਆਂ।

(੧੪) ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਰਿਦੇ ਵਿਚ ਗਊ ਰਖੱਯਾ ਅਤੇ ਉਸਦੀ ਨਸਲ ਬ੍ਰਿਧੀ ਦਾ ਏਡਾ ਭਾਵ ਲਹਿਰਾ ਰਿਹਾ ਸੀ, ਕਿ ਆਪਨੇ ਅਪਣੇ ਸਿਖਾਂ ਪ੍ਰਤੀ ਹੁਕਮ ਦਿੱਤਾ ਕਿ "ਕੋਈ ਸਿਖ ਵਹਿੜਕਾ ਖੱਸੀ ਨ ਕਰਾਵੇ ਕਿਉਂਕਿ

Sri Satguru Jagjit Singh Ji Elibrary NamdhariElibrary@gmail.com

ਅਜੇਹਾ ਕਰਨ ਨਾਲ ਗਊ ਬ੍ਰਿਧੀ ਦਾ ਸੋਮਾਂ ਨਸ਼ਟ ਹੁੰਦਾ ਹੈ" ਇਸ ਹੁਕਮ ਅਨੁਸਾਰ ਅੱਜ ਤਕ ਨਾਮ ਧਾਰੀਆਂ ਦਾ ਇਹ ਅਸੂਲ ਚਲਿਆ ਔਂਦਾ ਹੈ, ਕਿ ਜੇਹੜਾ ਪੁਰਸ਼ ਨਾਮਧਾਰੀ ਹੋਕੇ ਵਹਿੜਕਾ ਖੱਸੀ ਕਰਾਵੇ ਉਸ ਨੂੰ ਧਾਰਮਕ ਦੋਸ਼ੀ ਕਰਾਰ ਦੇਕੇ ਪੰਥ ਵਿਚੋਂ ਅੱਡ ਕੀਤਾ ਜਾਂਦਾ ਹੈ, ਅਤੇ ਜਦ ਤਕ ਉਹ ਸੰਗਤ ਵਿਚ ਆਕੇ ਮਹਾਰਾਜ ਜੀ ਤੋਂ ਦੰਡ ਲਵਾਕੇ ਬਖ-ਸ਼ਵਾ ਨ ਲਵੇ, ਉਸ ਨਾਲ ਦੂਜੇ ਨਾਮਧਾਰੀ ਵਰਤੋਂ ਵਿਹਾਰ ਉਕਾ ਹੀ ਬੰਦ ਰਖਦੇ ਹਨ।

ਪੂਰਵੋਕਤ ਪ੍ਰਮਾਣਾਂ ਦੁਆਰਾ ਇਹ ਸਿੱਧ ਹੈ ਕਿ ਖਾਲਸਾ ਪੰਥ ਵਿਚ ਗਊ ਰੱਖਯਾ ਦਾ ਅਸੂਲ ਧਰਮ ਦਾ ਇਕ ਪ੍ਰਧਾਨ ਅੰਗ ਮੰਨਿਆ ਗਿਆ ਹੈ। ਇਸ ਲਈ ਇਸ ਅਸੂਲ ਸਬੰਧੀ ਖਾਲਸਾ ਪੰਥ ਦੀ ਪੌਜ਼ੀਸ਼ਨ ਸਪਸ਼ਟ ਹੋ ਤਾਂ ਤੋਂ ਖਾਲਸਾ ਜੀ ਨੂੰ ਚਾਹੀਦਾ ਹੈ, ਕਿ ਉਹ ਅਪਣੀ ਇਸ ਧਾਰਮਕ ਡਿਉਟੀ ਨੂੰ ਅਨੁਭਵ ਕਰਕੇ ਗਊ ਬ੍ਰਿਧੀ ਦੀ ਕੋਈ ਅਜੇਹੀ ਸਕੀਮ ਤਯਾਰ ਕਰੇ, ਜਿਸ ਅਨੁਸਾਰ ਸਰਵ ਗੋ ਰੱਖਛਕ ਸੰਪ੍ਰਦਾਵਾਂ ਉਨ੍ਹਾਂ ਨਾਲ ਮਿਲਕੇ ਇਸ ਪਵਿਤ੍ਰ ਕਾਰਜ ਨੂੰ ਸਿਰੇ ਚੜ੍ਹਾਣ ਲਈ ਕਮਰ ਕੱਸੇ ਕਰ ਲੈਣ ਅਤੇ ਅਜੇਹਾ ਕਰਨ ਵਿਚ ਸ਼ਾਂਤ ਮਈ ਅਸੂਲ ਤੇ ਅਮਲ ਕਰਦਿਆਂ ਹੋਇਆਂ ਗਊ ਮਾਤਾ ਅਰਥ ਅਪਣੇ ਤਨ ਮਨ ਤੇ ਧਨ ਦੀ ਕੁਰਬਾਨੀ ਕਰਕੇ ਇਹ ਸਿੱਧ ਕਰ ਦੇਣ ਕਿ "ਖਾਲਸਾ ਗਊ ਗਰੀਬ ਦੀ ਰੱਖਯਾ ਅਰਥ ਪੈਦਾ ਹੋਇਆ ਹੈ"।

Sri Satguru Jagjit Singh Ji Elibrary NamdhariElibrary@gmail.com

# ਸ਼ੁਧੀ ਪੱਤ੍ਰ

ਪੁਸਤਕ ਬਹੁਤ ਹੀ ਕਾਹਲ ਵਿਚ ਛਪਣ ਦੇ ਕਾਰਣ ਕਿਤੇ ਕਿਤੇ ਲਗਾਂ ਮਾਤਰਾਂ ਅਤੇ ਅੱਖਰਾਂ ਦੀਆਂ ਅਸ਼ੁੱਧੀਆ ਰਹਿ ਗਈਆਂ ਹਨ। ਸਾਰੀਆਂ ਦੀ ਸੋਧ ਕਰਨੀ ਤਾਂ ਏਥੇ ਕਠਨ ਹੈ। ਪਰੰਤੂ ਅਜੇਹੀਆਂ ਭੁੱਲਾਂ ਜੋ ਅਸਲੀ ਪਦ ਅਰਥ ਸਮਝਣ ਵਿਚ ਵਿਘਨਕਾਰੀ ਹਨ, ਸਮੇਤ ਸ਼ੁੱਧੀਆਂ ਦੇ ਹੇਠਾਂ ਦਰਜ ਕੀਤੀਆਂ ਜਾਂਦੀਆਂ ਹਨ:—

| ਪੰਨਾਂ | ਸਤ੍ਰ | ਅਸ਼ੁੱਧ ਪਦ | ਸ਼ੁੱਧ ਪਦ |
|---|---|---|---|
| ੨ ਸਮ੍ਪਣ | ੩ | ਪਯੋਜਨ | ਪ੍ਰਯੋਜਨ |
| ਅ (ਭੂਮਿਕਾ) | ੪ | ਅਪਣੀ | ਆਪਣਾ |
| ,, | ੫ | ਬ੍ਰਿਧ | ਬ੍ਰਿਧੀ |
| ,, | ੬੦ | ਹ | ਹੈ |
| ,, | ੬ | ਤ੍ਰਟੀਆਂ | ਤ੍ਰੁਟੀਆਂ |
| ੫(੧੯) | ੫ | ਝਲਦੇ | ਝੂਲਦੇ |
| ,, | ੧੬ | ਕਡ | ਕੂੜ |
| ੬ | ੪ | ਗਊ। | ਗਊ |
| ੭ | ੬ | ਟੋਲਿਆਂ | ਗੋਲਿਆ |
| ,, | ,, | ਮੋਤ | ਮੌਤ |
| ੯ | ੪ | ਕਲ | ਵਲ |
| ੧੦ | ੧੦ | "ਗੁਰ | ਗੁਰ |
| ੧੦ | ੧੫ | ਹਕਮ | ਹੁਕਮ |
| ੧੨ | ਅਖੀਰ | ਤੇ | ਤੋ |

Sri Satguru Jagjit Singh Ji Elibrary NamdhariElibrary@gmail.com

| | | | |
|---|---|---|---|
| ੧੩ | ੧ | ਦੋਹ | ਦੋਸ਼ |
| ,, | ੫ | ਸ਼ਤ | ਸ਼ਤ੍ਰ |
| ,, | ੧੦ | | ਰੇ (ਵਾਧੂ ਹੈ) |
| ,, | ੨੨ | ਵੇਖ | ਦੇਖ |
| ੧੪ | ੩ | "ਏਥੋਂ | ਏਥੋਂ |
| ,, | ੯ | ਕਛ | । ਕੁਛ |
| ,, | ੧੦ | ਦ | ਦੀ |
| ,, | ੧੧ | ਅਜਹੋ | ਅਜੇਹਾ |
| ੧੫ | ੧੪ | ਅਮਕੀ ਤ੍ਰੀਕ | ਅੰਮ੍ਰਿਤਸਰ ਵਿਚ |
| ,, | ੨੧ | ਉਨ੍ਹਾਂ ਨੂੰ | ਨਿਦੋਸਾਂ ਨੂੰ |
| ੧੬ | ੧੩ | ਕਰਾਂ | ਤਰ੍ਹਾਂ |
| ,, | ੧੭ | ਬੇਲ | ਬੋਲ |
| ,, | ੧੯ | ਅਪੀਲਕੀਤੀ | ਕਿਹਾ |
| ,, | ੨੧ | ਦੀ | ਵੀ |
| ,, | ੨੨ | ਅਤੋ | ਅਤੇ |
| ,, | ਛੇਕੜਲੀ | ਬਾਣੇਦਾਰ | ਥਾਣੇਦਾਰ |

ਨੋਟ—ਨਾਮਧਾਰੀ ਪ੍ਰਬੋਧ, ਯੱਗ ਹਵਨ ਪ੍ਰਬੋਧ, ਗੁਰ ਪ੍ਰਬੋਧ, ਬਾਲ ਸਿਖ੍ਯਾ, ਨਾਮਧਾਰੀ ਸ਼ਹੀਦ, ਗੁਰਮੁਖੀ ਤੇ (ਗੁਰੁਮਤ) ਕ੍ਰਿਸ਼ਨ ਚਰਿਤ੍ਰ, ਉਰਦੂ ਹੇਠਲੇ ਪਤੇ ਤੋਂ ਮੰਗਾਓ। ਭਾਈ ਨਿਧਾਨ ਸਿੰਘ 'ਆਲਿਮ'
(ਲੋਪੋਕੇ—ਜ਼ਿ: ਅੰਮ੍ਰਿਤਸਰ)

Sri Satguru Jagjit Singh Ji Elibrary NamdhariElibrary@gmail.com